# ਭਾਰਤ ਦੀ
# ਜੰਗੇ ਅਜ਼ਾਦੀ ਦੇ ਸ਼ਹੀਦ
# ਸੂਬਾ ਗਿਆਨੀ ਰਤਨ ਸਿੰਘ ਅਤੇ
# ਸੰਤ ਰਤਨ ਸਿੰਘ



ਅਜੀਤ ਸਿੰਘ ਨਾਮਧਾਰੀ



**ਪੰਜਾਬ ਸਰਕਾਰ**

ਭਾਰਤ ਦੀ

ਜੰਗੇ ਅਜ਼ਾਦੀ ਦੇ ਸ਼ਹੀਦ

# ਸੂਬਾ ਗਿਆਨੀ ਰਤਨ ਸਿੰਘ

# ਅਤੇ

# ਸੰਤ ਰਤਨ ਸਿੰਘ




150

ਅਜੀਤ ਸਿੰਘ ਨਾਮਧਾਰੀ



ਪੰਜਾਬ ਸਰਕਾਰ

# BHARAT DI JANGE AZADI DE SHAHEED SUBA GIANI RATTAN SINGH ATTE SANT RATTAN SINGH

By : **Ajit Singh Namdhari**

ਜੁਲਾਈ, 2008

ਕਾਪੀਆਂ : 5,000

ਪ੍ਰਕਾਸ਼ਕ : ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ

ਛਾਪਕ : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ, ਪੰਜਾਬ ਰਾਹੀਂ ਪੰਜਾਬ ਸਰਕਾਰ ਪ੍ਰੈਸ, ਐਸ.ਏ.ਐਸ. ਨਗਰ

# ਪੰਜਾਬ ਉਤੇ ਅੰਗਰੇਜ਼ੀ ਸਾਮਰਾਜ

ਪੰਜਾਬ ਦੇਸ਼ ਦਾ ਸਰਹੱਦੀ ਸੂਬਾ ਹੋਣ ਕਾਰਨ, ਏਥੋਂ ਦੇ ਵਸਨੀਕ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦਾ ਮੁਕਾਬਲਾ ਕਰਦੇ ਆਏ ਹਨ। ਪੰਜਾਬ ਕਈ ਵਾਰ ਉਜੜਿਆ ਅਤੇ ਇਸ ਦੀ ਧਰਤੀ ਲਹੂ ਲੁਹਾਣ ਹੋਈ। ਪਰ ਪੰਜਾਬੀਆਂ ਨੇ ਡੱਟ ਕੇ ਹਮਲਾਵਰਾਂ ਦਾ ਮੁਕਾਬਲਾ ਵੀ ਕੀਤਾ ਅਤੇ ਆਪਣੀ ਸਰਜਮੀਨ ਨੂੰ ਖੂਨ ਪਸੀਨੇ ਨਾਲ ਸਿੰਜਿਆ ਸਵਾਰਿਆ ਵੀ। ਫ਼ਲਸਰੂਪ, ਮੁੱਢ ਕਦੀਮ ਤੋਂ ਹੀ ਪੰਜਾਬ ਭਾਰਤ ਦਾ ਖੁਸ਼ਹਾਲ ਪ੍ਰਾਂਤ ਰਿਹਾ ਹੈ।

ਅੰਗਰੇਜ਼ ਵਪਾਰੀ ਬਣ ਕੇ ਭਾਰਤ ਆਏ। ਪਰ ਭਾਰਤ ਦੀ ਚਕ੍ਹਾ ਚੌਂਦ ਦੇਖ ਕੇ ਲਲਚਾਏ ਗਏ। ਮਨੋਮਨ ਭਾਰਤ ਉੱਤੇ ਸਦੀਵੀ ਰਾਜ ਕਰਨ ਦੀ ਠਾਨ੍ਹ ਲਈ। ਉਹ ਜਾਣਦੇ ਸਨ ਕਿ ਸੱਤ ਸਮੁੰਦਰੋਂ ਪਾਰੋਂ ਆ ਕੇ ਉਹ ਆਪਣੀ ਸ਼ਕਤੀ ਨਾਲ ਕਰੋੜਾਂ ਭਾਰਤੀਆਂ ਨੂੰ ਗੁਲਾਮ ਨਹੀਂ ਬਣਾ ਸਕਦੇ, ਇਸ ਲਈ ਉਹਨਾਂ ਦਿਮਾਗ ਤੋਂ ਕੰਮ ਲਿਆ। ਭਾਰਤੀਆਂ ਨੂੰ ਗੁਲਾਮ ਬਣਾਉਣ ਲਈ ਭਾਰਤੀਆਂ ਨੂੰ ਹੀ ਵਰਤਿਆ। ਪਾੜੋ ਤੇ ਰਾਜ ਕਰੋ ਦੀ ਨੀਤੀ ਆਪਣਾ ਕੇ ਹੌਲੀ-ਹੌਲੀ ਆਪਣੇ ਪੈਰ ਪਸਾਰਦੇ ਗਏ ਅਤੇ ਅੰਤ 1849 ਈ. ਵਿਚ ਪੰਜਾਬ ਉੱਤੇ ਕਬਜਾ ਕਰਕੇ ਉਹ ਭਾਰਤ ਸਮਰਾਟ ਬਣ ਗਏ।

ਭਾਰਤ ਦੇਸ਼ ਉੱਤੇ ਰਾਜ ਕਰਨ ਅਤੇ ਕਾਬਜ ਹੋਣ ਪਿੱਛੇ ਮੁੱਖ ਕਾਰਨ ਸੀ ਇੰਗਲੈਂਡ ਨੂੰ ਖੁਸ਼ਹਾਲ ਬਣਾਉਣਾ। ਇਸ ਲਈ ਉਸ ਨੇ ਭਾਰਤ ਦੀਆਂ ਮੰਡੀਆਂ ਵਿਚੋਂ ਕੱਚਾ ਮਾਲ ਚੁਕਿਆ, ਇੰਗਲੈਂਡ ਵਿੱਚ ਪੱਕਾ ਮਾਲ ਬਣਾ ਕੇ ਮੁੜ ਭਾਰਤ ਵਿਚ ਵੇਚ ਕੇ ਦੁਗੰਣਾ ਮੁਨਾਫਾ ਕਮਾਉਣਾ ਸ਼ੁਰੂ ਕਰ ਦਿੱਤਾ। ਹਜ਼ਾਰਾਂ ਮੀਲਾਂ ਦੇ ਵਰਗ ਗਜ਼ ਖੇਤਰ ਵਿਚ ਵਪਾਰ ਕਰਨ ਲਈ ਆਵਾਜਾਈ ਦੇ ਸਾਧਨ ਬਣਾਏ, ਰੇਲ ਲਾਈਨਾਂ ਦੀ ਉਸਾਰੀ ਕੀਤੀ। ਆਪਣੀ ਗੱਲ ਸਮਝਾਉਣ ਲਈ ਅੰਗਰੇਜ਼ੀ ਬੋਲੀ ਸਿਖਾਉਣ ਲਈ ਥਾਂ-ਥਾਂ ਅੰਗਰੇਜ਼ੀ ਸਕੂਲ ਖੋਲ੍ਹੇ। ਸਰਕਾਰੀ ਅਦਾਲਤਾਂ ਬਣਾਈਆਂ। ਭਾਰਤੀਆਂ ਨੂੰ ਗੌਰਵਮਈ

ਵਿਰਸੇ ਤੋਂ ਦੂਰ ਕਰਨ ਲਈ ਚਰਚ ਬਣਾ ਕੇ ਈਸਾਈ ਮੱਤ ਦਾ ਪ੍ਰਚਾਰ ਕੀਤਾ। ਖੇਤੀ ਪ੍ਰਧਾਨ ਦੇਸ਼ ਵਿਚ ਖੇਤੀ ਕਰਨ ਦੇ ਮੁੱਖ ਸਰੋਤ ਪਸ਼ੂਧਨ ਦੇ ਵਿਨਾਸ਼ ਲਈ ਥਾਉਂ ਥਾਈਂ ਬੁਚੜਖਾਨੇ ਖੋਲ੍ਹੇ। ਜਦੋਂ 29 ਮਾਰਚ 1849 ਈਸਵੀ ਵਿਚ ਪੰਜਾਬ ਨੂੰ ਅੰਗਰੇਜ਼ੀ ਸਾਮਰਾਜ ਵਿਚ ਸ਼ਾਮਲ ਕੀਤਾ ਗਿਆ, ਉਸ ਵੇਲੇ ਗਊ ਵਧ ਕਰਨ ਵਾਲੇ ਲਈ ਸਜ਼ਾਇ ਮੌਤ ਦਾ ਹੁਕਮ ਸੀ। ਪਰ ਸਵਾ ਕੁ ਮਹੀਨੇ ਬਾਅਦ ਹੀ ਅੰਗਰੇਜ਼ ਦੀ ਹਿੰਦ ਸਰਕਾਰ ਦੀ ਸਹਿਮਤੀ ਨਾਲ ਪੰਜਾਬ ਬੋਰਡ ਆਫ਼ ਐਡਮਨਿਸਟਰੇਸ਼ਨ ਨੇ ਆਪਣੀ ਗਸ਼ਤੀ ਚਿੱਠੀ ਨੰਬਰ 3, 5 ਮਈ 1849 ਈ. ਅਨੁਸਾਰ ਪੰਜਾਬ ਵਿਚ ਗਊਆਂ ਮਾਰਨ ਦੀ ਖੁੱਲ੍ਹ ਦੇ ਦਿੱਤੀ। 20 ਮਈ 1849 ਨੂੰ ਗਵਰਨਰ ਜਨਰਲ ਨੇ ਹੁਕਮ ਜਾਰੀਂ ਕਰ ਦਿੱਤਾ ਕਿ "No one should be allowed to interfere with the practice by his neighbour of customs which that neighbours religion either enjoins or permit" ਭਾਵ ਕਿਸੇ ਆਦਮੀ ਨੂੰ ਦੂਸਰੇ ਪੜੌਸੀ ਆਦਮੀ ਦੇ ਆਪਣੀ ਧਾਰਮਿਕ ਮਰਿਯਾਦਾ ਜਾਂ ਰਹੁਰੀਤ ਕਰਨ ਵਿਚ ਅਟਕਾ ਪਾਉਣ ਦੀ ਇਜਾਜ਼ਤ ਅਤੇ ਖੁੱਲ੍ਹ ਨਾ ਦਿੱਤੀ ਜਾਵੇ।

ਇਸ ਤਰ੍ਹਾਂ ਪੰਜਾਬ ਵਿਚ ਬੁਚੜਖਾਨੇ ਖੁਲਣ ਨਾਲ ਧਰਮ ਦੇ ਅਧਾਰ ਉੱਤੇ ਲੋਕਾਂ ਵਿਚ ਦਰਾੜਾਂ ਪੈਣੀਆਂ ਸ਼ੁਰੂ ਹੋ ਗਈਆਂ। ਕਿਉਂਕਿ ਹਿੰਦੂ ਗਊ ਨੂੰ ਮਾਤਾ ਸਮਾਨ ਪੂਜਦੇ ਸਨ ਅਤੇ ਮੁਸਲਮਾਨ ਗਊ-ਮਾਸ ਖਾਂਦੇ ਸਨ। ਅੰਗਰੇਜ਼ ਆਪ ਗਊ ਮਾਸ ਖਾਂਦਾ ਸੀ। ਇਸ ਲਈ ਮੁਸਲਮਾਨਾਂ ਨੂੰ ਸ਼ਹਿ ਮਿਲ ਗਈ ਤੇ ਸਮਾਜ ਵਿਚ ਧਰਮ ਦੇ ਨਾਮ ਉੱਤੇ ਝਗੜੇ ਫ਼ਸਾਫ ਸ਼ੁਰੂ ਹੋ ਗਏ।

,,,,,

# ਕੂਕਾ ਅੰਦੋਲਨ ਅਤੇ ਅਜ਼ਾਦੀ ਸੰਗਰਾਮ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕੀਤੀ ਸੀ। ਮਹਾਰਾਜੇ ਦੀ ਮੌਤ ਉਪਰੰਤ ਲਾਹੌਰ ਖਾਲਸਾ ਦਰਬਾਰ ਦੀ ਦੁਰਗਤੀ, ਸਿੱਖ ਸਰਦਾਰਾਂ ਦੇ ਲਾਲਚ, ਬੁਰਛਾ ਗਰਦੀ ਦੇ ਉਹ ਸਾਖਸ਼ੀ ਸਨ। ਇਸ ਲਈ 1845 ਈ. ਵਿਚ ਨੌਕਰੀ ਛਡ ਕੇ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਆ ਗਏ ਸਨ। ਪੰਜਾਬ ਵਿਚੋਂ ਖਾਲਸਾਈ ਰਾਜ ਖਤਮ ਹੁੰਦੇ ਦੇਖਿਆ ਵਾਚਿਆ ਸੀ। ਸੰਨ 1845 ਤੋਂ 57 ਤੱਕ ਪੂਰੇ 12 ਸਾਲ ਦੇਸ਼ ਦੀ ਰਾਜਸੀ, ਸਮਾਜਿਕ, ਆਰਥਿਕ ਅਤੇ ਧਾਰਮਿਕ ਪ੍ਰਸਥਿਤੀਆਂ ਦਾ ਉਹਨਾਂ ਨੇ ਡੂੰਘਾ ਚਿੰਤਨ ਕੀਤਾ। ਹੱਲ ਲਭੇ। ਯੋਜਨਾਵਾਂ ਬਣਾਈਆਂ। ਅੰਤ ਸਭ ਕੁਝ ਨਾਲ ਨਿਬੜਣ ਲਈ, ਦੇਸ਼ ਅਤੇ ਦੇਸ਼ ਵਾਸੀਆ ਦੀ ਪੂਰਨ ਅਜ਼ਾਦੀ ਲਈ 1857 ਈਸਵੀ ਦੀ ਵੈਸਾਖੀ ਦੇ ਪਾਵਨ ਪੁਰਬ ਦੇ ਦਿਹਾੜੇ ਚਿੱਟਾ ਤਿਕੋਨਾ ਝੰਡਾ ਲਹਿਰਾ ਕੇ ਅੰਗਰੇਜ਼ੀ ਸਾਮਰਾਜ ਵਿਰੁੱਧ ਜੰਗੇ ਅਜ਼ਾਦੀ ਦਾ ਐਲਾਨ ਕਰ ਦਿੱਤਾ। ਇਸ ਅਜ਼ਾਦੀ ਦੇ ਸੰਕਲਪ ਵਿਚ ਮਨ ਦੀ, ਤਨ ਦੀ, ਧਨ ਦੀ ਅਤੇ ਧਾਰਮਿਕ ਮਰਿਯਾਦਾਵਾਂ ਦੀ ਅਜ਼ਾਦੀ ਸ਼ਾਮਲ ਸੀ। ਇੱਕ ਐਸੇ ਸਮਾਜ ਸਿਰਜਣਾ ਦਾ ਸੰਕਲਪ ਸੀ ਜਿਸ ਵਿਚ ਗਊ ਤੇ ਗਰੀਬ ਦੋਵੇਂ ਖੁਸ਼ਹਾਲ ਹੋਣ। ਗਊ ਆਰਥਿਕ ਖੁਸ਼ਹਾਲੀ ਦੀ ਪ੍ਰਤੀਕ ਸੀ ਅਤੇ ਗਰੀਬ ਮੂਲ ਭਾਰਤੀਆਂ ਦੀ ਉਨਤੀ ਦਾ। ਗਊ ਰੱਖਿਆ ਨਾਲ ਖੇਤੀ ਵਿਚ ਵਾਧਾ ਸੀ, ਰੋਜ਼ਗਾਰ ਵਧਣੇ ਸਨ, ਘਰੇਲੂ ਧੰਧੇ ਚਲਣੇ ਸਨ, ਗਰੀਬੀ ਹਟਣੀ ਸੀ, ਰਜਵਾੜਾ ਤੇ ਜਾਗੀਰਦਾਰੀ ਸਿਸਟਮ ਖਤਮ ਹੋਣਾ ਸੀ, ਸਮਾਜ ਵਿਚ ਬਰਾਬਰਤਾ ਆਉਣੀ ਸੀ ਅਤੇ ਅੰਤ ਵਿਚ ਦੇਸ਼ ਵਿਚ ਲੋਕਤੰਤਰ ਦੀ ਸਥਾਪਨਾ ਦਾ ਸੁਪਨਾ ਸਾਕਾਰ ਹੋਣਾ ਸੀ।

ਇਸ ਲਈ ਸਤਿਗੁਰੂ ਰਾਮ ਸਿੰਘ ਦੇ ਅੰਦੋਲਨ ਦਾ ਅਧਾਰ "ਗਊ ਤੇ ਗਰੀਬ" ਸੀ ਅਤੇ ਮੰਤਵ "ਦੇਸ਼ ਦੀ ਅਜ਼ਾਦੀ"। ਅੰਗਰੇਜ਼ੀ ਸਾਮਰਾਜ ਤੋਂ ਮੁਕਤੀ ਲਈ "(ਗੁਰੂ ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ, ਬਰਤਾਨਵੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਨ ਵਾਲਾ ਪਹਿਲਾ ਭਾਰਤੀ ਹੈ।" - *ਇਨਸਾਈਕਲੋਪੀਡੀਆ ਆਫ ਬ੍ਰਿਟੇਨਿਕਾ-ਜਿਲਦ 8, ਪੰਨਾ 142*

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ

ਚਲਾਯਾ ਉਸਕੋ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰਤ ਕੀਆ ਥਾ। ਉਨਕੇ ਸਿਧਾਤੋਂ ਮੇਂ ਪਾਂਚ ਚੀਜ਼ੇਂ ਹੈ -

1. ਸਰਕਾਰੀ ਨੌਕਰੀ ਕਾ ਵਹਿਸ਼ਕਾਰ
2. ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ
3. ਸਰਕਾਰੀ ਸਕੂਲੋਂ ਕਾ ਵਹਿਸ਼ਕਾਰ
4. ਵਿਦੇਸ਼ੀ ਵਸਤਰੋਂ ਕਾ ਵਹਿਸ਼ਕਾਰ
5. ਐਸੇ ਕਾਨੂੰਨ ਮਾਨਣੇ ਸੇ ਇਨਕਾਰ ਜੋ ਆਪਣੀ ਆਤਮਾ ਕੇ ਵਿਰੁਧ ਹੈ।"

- (ਡਾ. ਰਾਜਿੰਦਰ ਪ੍ਰਸਾਦ)

ਸਤਿਗੁਰੂ ਜੀ ਨੇ ਸਭ ਦੇਸ਼ ਪ੍ਰੇਮੀਆਂ ਨਾਲ, ਦੇਸੀ ਰਿਆਸਤਾਂ ਦੇ ਮੁਖੀਆਂ ਨਾਲ ਅਤੇ ਵਿਦੇਸ਼ਾਂ ਵਿਚ ਨੇਪਾਲ ਦੇ ਰਾਣੇ ਤੇ ਰੂਸ ਦੇ ਜ਼ਾਰ ਨਾਲ ਰਾਜਨੀਤਕ ਸਬੰਧ ਸਥਾਪਿਤ ਕਰਕੇ ਅੰਗਰੇਜ਼ ਵਿਰੋਧੀ ਸਮੂਹਕ ਸ਼ਕਤੀਆਂ ਦਾ ਸੰਗਠਿਤ ਕਰਨਾ ਸ਼ੁਰੂ ਕੀਤਾ। ਏਥੋਂ ਤੱਕ ਕਿ ਨਾਮਧਾਰੀ ਸਮਾਜ ਦੀਆਂ ਗਤੀਵਿਧੀਆਂ ਦੀ ਸੂੰਹ ਅੰਗਰੇਜ਼ੀ ਹਾਕਮਰਾਨਾਂ ਤੱਕ ਨਾ ਪੁਜੇ, ਆਪਣਾ "ਕੂਕਾ ਡਾਕ ਪ੍ਰਬੰਧ" ਸ਼ੁਰੂ ਕਰ ਦਿੱਤਾ। ਨਾਮਧਾਰੀ ਸਿੱਖਾਂ ਦੀ ਫ਼ੌਜੀ ਸਿਖਲਾਈ ਲਈ ਕਸ਼ਮੀਰ ਵਿਚ ਕੂਕਾ ਪਲਟਣ ਖੜ੍ਹੀ ਕਰ ਦਿੱਤੀ। ਨਿਰੰਤਰ ਰਾਬਤਾ ਕਾਇਮ ਰੱਖਣ ਲਈ ਸੂਬਾ ਸਿਸਟਮ ਸ਼ੁਰੂ ਕੀਤਾ। ਨਾਮਧਾਰੀ ਪ੍ਰਚਾਰਕਾਂ ਨੂੰ 'ਸੂਬੇ' ਦੀ ਸੰਗਿਆ ਦਿੱਤੀ ਗਈ। ਹਰ ਇਲਾਕੇ ਵਿਚ ਸੂਬਾ, ਨਾਇਬ ਸੂਬਾ, ਜਥੇਦਾਰ, ਮਹੰਤ ਆਦਿ। ਗਲ ਕੀ 1857-67 ਦੇ ਦਹਾਕੇ ਵਿਚ ਲੱਖਾਂ ਦੀ ਗਿਣਤੀ ਵਿਚ ਭਾਰਤੀ ਸਤਿਗੁਰੂ ਰਾਮ ਸਿੰਘ ਜੀ ਦੀ ਕਮਾਂਡ ਹੇਠ ਆ ਗਏ। ਦੇਸ਼ ਵਾਸੀ ਆਪਣੇ ਹੱਕਾਂ ਪ੍ਰਤਿ ਜਾਗਰੂਕ ਹੋ ਗਏ, ਉਹ ਜਾਣਗਏ ਕਿ ਉਹਨਾਂ ਦਾ ਦੁਸ਼ਮਣ ਅੰਗਰੇਜ਼ ਹੈ। ਉਹ ਗਲੀ-ਗਲੀ ਕੂਚੇ-ਕੂਚੇ ਅੰਗਰੇਜ਼ ਹਕੂਮਤ ਵਿਰੁੱਧ ਕੂਕਾਂ ਮਾਰਨ ਲਗੇ ਅਤੇ ਲੋਕਾਂ ਵਿਚ 'ਕੂਕੇ" ਪ੍ਰਚਲਿਤ ਹੋ ਗਏ। ਅਜ਼ਾਦੀ ਦੇ ਇਤਿਹਾਸ ਦੇ ਪੰਨਿਆਂ ਉੱਤੇ ਇਹਨਾਂ ਦੀਆਂ ਕੀਰਤੀਆਂ 'ਕੂਕਾ ਅੰਦੋਲਨ' ਦੇ ਸਿਰਲੇਖ ਹੇਠ ਅੰਕਿਤ ਹੋ ਗਈਆਂ।

*****

# ਸੂਬਾ ਗਿਆਨੀ ਰਤਨ ਸਿੰਘ

ਸਤਿਗੁਰੂ ਰਾਮ ਸਿੰਘ ਜੀ ਦੇ ਥਾਪੇ ਹੋਏ ਸੂਰਬੀਰ ਦਿਆਨਤ ਵੰਧ ਸੂਬਿਆਂ ਵਿਚੋਂ ਇਕ ਸਨ ਸੂਬਾ ਰਤਨ ਸਿੰਘ ਉਰਫ਼ ਗਿਆਨੀ ਰਤਨ ਸਿੰਘ ਉਰਫ਼ ਗਿਆਨਾ ਸਿੰਘ। ਇਹ ਸਾਰੇ ਨਾਮ ਇਕ ਹੀ ਵਿਅਕਤੀ ਦੇ ਪ੍ਰਲਚਤ ਹੋਏ। ਇਹਨਾਂ ਦੇ ਪਿਤਾ ਸ੍ਰੀ ਰਾਮ ਕਿਸ਼ਨ ਮੰਡੀ ਰਿਆਸਤ ਪਟਿਆਲਾ ਦੇ ਸਨ। ਕਰੀਬ 1860-61 ਦੇ ਲਾਗੇ ਚਾਗੇ ਰਤਨ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਵਿਚ ਆਏ। ਉਸ ਵੇਲੇ ਆਪਦੀ ਉਮਰ 24-25 ਸਾਲ ਦੀ ਸੀ। ਉੱਜਲ ਬੁੱਧ, ਨਿਰਮਲ ਦੀਦਾਰ, ਗਲਬਾਤ ਵਿਚ ਚੁਸਤ, ਜੁਸ਼ੀਲਾ, ਹਠੀਲਾ ਅਤੇ ਵਕਤ ਦੀ ਨਜਾਕਤ ਨੂੰ ਭਾਂਪਣ ਵਾਲਾ ਇਹ ਸੱਜਣ ਬਹੁਤ ਜਲਦ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਨੇੜਤਾ ਪਾ ਗਿਆ ਅਤੇ ਨਾਮਧਾਰੀ ਸਿੱਖ ਜਗਤ ਵਿਚ ਆਪਣੀ ਪਹਿਚਾਣ ਅਤੇ ਸਤਿਕਾਰਯੋਗ ਥਾਂ ਬਣਾ ਲਈ।

ਜੂਨ 1863 ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ 'ਅਨੰਦ ਵਿਆਹ' ਭਾਵ ਕੇਵਲ ਸਵਾ ਰੁਪਏ ਵਿਚ ਬਿਨਾਂ ਦਾਜ ਦਹੇਜ, ਮਿਲਣੀ ਮੁਕਲਾਵੇ ਦੇ ਅੰਤਰਜਾਤੀ ਸਮੂਹਕ ਵਿਆਹਾਂ ਦੀ ਰੀਤੀ ਦਾ ਸ੍ਰੀ ਗਣੇਸ਼ ਕਰਨ ਦੇ ਇਵਜ ਵਿਚ ਅੰਗਰੇਜ਼ ਸਰਕਾਰ ਨੇ ਚਾਰ ਸਾਲ ਲਈ 1863 ਤੋਂ 1867 ਈ. ਤਕ ਸ੍ਰੀ ਭੈਣੀ ਸਾਹਿਬ ਵਿਚ ਨਜਰਬੰਦ ਕੀਤਾ ਤਾਂ ਸਤਿਗੁਰੂ ਜੀ ਨੇ ਪ੍ਰਚਾਰ ਲਈ ਮੁੱਖ ਪ੍ਰਚਾਰਕ 'ਸੂਬੇ' ਨਿਯੁਕਤ ਕੀਤੇ। ਪਹਿਲਾਂ 5 ਅਤੇ ਫੇਰ ਕਈ ਹੋਰ। ਦੂਸਰੀ ਵਾਰ ਦੇ ਸੂਬਿਆਂ ਵਿਚੋਂ ਇਕ ਸਨ ਸ੍ਰੀ ਰਤਨ ਸਿੰਘ। ਸੂਬਾ ਰਤਨ ਸਿੰਘ ਦਾ ਕਾਰਜ ਖੇਤਰ ਸਤਿਲੁਜ ਦਾ ਸਮੁੱਚਾ ਬੇਟ ਦਾ ਇਲਾਕਾ ਸੀ। ਸੂਬਾ ਰਤਨ ਸਿੰਘ ਨੇ ਆਪਣੇ ਇਲਾਕੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ਾਂ ਅਤੇ ਸੰਦੇਸ਼ਾਂ ਦਾ ਖੁਲ੍ਹ ਕੇ ਪ੍ਰਚਾਰ ਕੀਤਾ, ਅੰਗਰੇਜ਼ਾਂ ਵਿਰੁੱਧ ਲੋਕਾਂ ਨੂੰ ਲਾਮਬੰਧ ਕੀਤਾ ਅਤੇ ਦੇਸੀ ਰਿਆਸਤਾਂ ਦੇ ਝੋਲੀ ਚੁੱਕ ਰਾਜਿਆਂ ਤੋਂ ਚੌਕੰਨਾ ਰਹਿਣ ਲਈ ਆਖਿਆ। ਇਹਨਾਂ ਦੇ ਮਿਕਨਾਤੀਸੀ ਪ੍ਰਚਾਰ ਤੋਂ ਦੇਸੀ ਰਾਜੇ ਤੇ ਅੰਗਰੇਜ਼ ਦੋਵੇਂ ਹੀ ਦੁਖੀ ਹੋ ਉਠੇ। ਮਹਾਰਾਜਾ ਪਟਿਆਲਾ ਨੇ ਆਪ ਨੂੰ 18 ਮਹੀਨੇ ਜੇਲ ਵਿਚ

ਕੈਦ ਰੱਖਿਆ। ਆਪਣੀ ਯੋਗਤਾ ਕਾਰਨ ਸੂਬਾ ਰਤਨ ਸਿੰਘ ਮੰਡੀ ਵ੍ਾਲੇ ਮਾਲਵੇ ਦੇ ਇਲਾਕੇ ਦੇ ਅਦਾਲਤੀ ਸੂਬੇ ਬਣ ਗਏ। ਇਹਨਾ ਦੀ ਵਿਦਵਤਾ ਕਾਰਨ ਇਹਨਾਂ ਦੇ ਨਾਮ ਨਾਲ 'ਗਿਆਨੀ' ਸ਼ਬਦ ਜੁੜ ਗਿਆ।

*****

# ਸਤਿਗੁਰੂ ਪਾਤਸ਼ਾਹ

ਸਤਿਗੁਰੂ ਰਾਮ ਸਿੰਘ ਜੀ ਦੀ ਧਾਰਮਿਕ ਕ੍ਰਾਂਤੀ, ਕਦੋਂ ਤੇ ਕਿਵੇਂ ਸਮਾਜਿਕ ਚੇਤਨਾ ਅਤੇ ਰਾਜਨੀਤਕ ਅੰਦੋਲਨ ਦਾ ਰੂਪ ਧਾਰਨ ਕਰ ਗਈ, ਅੰਗਰੇਜ਼ ਨੂੰ ਪਤਾ ਹੀ ਨਹੀਂ ਲਗਾ। ਅੰਗਰੇਜ਼ ਦੀਆਂ ਅੱਖਾਂ ਦੇ ਸਾਹਮਣੇ ਨਾਮਧਾਰੀ ਸੂਬਿਆਂ ਨੇ ਸਿੱਖਾਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ, ਲੋਕ ਜੁੜਨ ਲੱਗੇ ਅਤੇ ਦੋ-ਤਿੰਨ ਸਾਲਾਂ ਵਿਚ ਹੀ ਲੱਖਾਂ ਸਿਰਲੱਧ ਨਾਮਧਾਰੀ ਜਥੇਬੰਦੀ ਦੀ ਮਜਬੂਤ ਲੜੀ ਵਿਚ ਪਰੋ ਦਿੱਤੇ। ਸੂਬਿਆਂ ਨੇ ਉਹ ਚਮਤਕਾਰ ਕਰ ਵਿਖਾਇਆ ਕਿ ਬ੍ਰਿਟਿਸ਼ ਹਾਕਮ ਸਤਿਗੁਰੂ ਰਾਮ ਸਿੰਘ ਦੇ ਸੂਬਿਆਂ ਦੀ ਜਥਬੰਧਕ ਯੋਗਤਾ ਤੇ ਹੈਰਾਨ ਪਰੇਸ਼ਾਨ ਹੋ ਗਏ। ਉਹ ਨਾਮਧਾਰੀਆਂ ਨੂੰ ਆਪਣੇ ਸਾਮਰਾਜ ਲਈ ਇੱਕ ਬਹੁਤ ਵੱਡਾ ਖਤਰਾ ਸਮਝਣ ਲਗੇ। ਅੰਬਾਲੇ ਦਾ ਕਮਿਸ਼ਨਰ 4 ਨਵੰਬਰ 1871 ਨੂੰ ਲਿਖਦਾ ਹੈ ਕਿ "ਪਹਿਲੀਆਂ ਦਸਤਾਵੇਜਾਂ ਵਿਚ ਰਾਮ ਸਿੰਘ ਨੂੰ ਗੁਰੂ ਨਾਨਕ ਦਾ ਗੱਦੀ ਨਸ਼ੀਨ ਜਾਂ ਉਸ ਦਾ ਮੌਜੂਦਾ ਰੂਪ ਸੰਤ ਸਮਝਿਆ ਹੋਇਆ ਸੀ। ਹੁਣ ਉਹ ਗੋਬਿੰਦ ਦਾ ਜੁਝਾਰੂ ਪ੍ਰਤੀਨਿਧ ਹੈ।"

I see in earlier papers that Ram Singh was Looked upon as a successor or actual embodiment of Guru Nanak the saint. He is know representative of Gobind the warrior. (Mr. J.W. Mechnab)

ਅੰਬਾਲਾ ਸਰਕਲ ਦੇ ਡੀ.ਆਈ.ਜੀ. ਲੈਫਟੀਨੈਂਟ ਜਨਰਲ ਮੈਕ ਐਡਰਿਊਸ ਲਿਖਦਾ ਹੈ – "ਜਦ ਮੈਂ ਪਹਿਲਾਂ ਉਸ ਬਾਰੇ ਬਾਲਕ ਰਾਮ ਹਜਰੋ ਵਾਲੇ ਦੇ ਗੱਦੀ ਨਸ਼ੀਨ ਹੋਣ ਬਾਬਤ ਸੁਣਿਆ ਤਾਂ ਉਹ ਰਾਮ ਸਿੰਘ ਮਹੰਤ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਬਾਅਦ ਵਿਚ ਗੁਰੂ ਰਾਮ ਸਿੰਘ ਫਿਰ ਸਤਿਗੁਰੂ ਰਾਮ ਸਿੰਘ ਹੁਣ ਸਤਿਗੁਰੂ ਬਾਦਸ਼ਾਹ।"

"When first heard of as a successor of Balak Ram of Hazro, He was known as Ram Singh Mahant, afterward as Guru Ram Singh then as Satguru Ram Singh and now as Satguru Badshah. (20.11.1871)

ਇਹ ਬਾਦਸ਼ਾਹ ਸ਼ਬਦ ਅੰਗਰੇਜ਼ ਨੂੰ ਬਹੁਤ ਖੁੜਬਦਾ ਸੀ "ਅੰਗਰੇਜ਼ ਦੇ ਕੋਸ਼ ਵਿਚ ਪਾਤਸ਼ਾਹ ਦਾ ਅਰਥ ਸੀ ਮਹਾਰਾਂਣੀ ਵਿਕਟੋਰੀਆ ਜਾਂ ਉਹਦੇ ਖਾਨਦਾਨ ਵਿਚੋਂ ਹੋਰ ਕੋਈ ਕਿੰਗ ਐਡਵਰਡ ਵਗੈਰਾ। ਗੁਲਾਮ ਹਿੰਦੋਸਤਾਨ ਵਿਚ ਕਿਸੇ ਗੁਰੂ ਜਾਂ ਆਗੂ ਨਾਲ 'ਪਾਤਸ਼ਾਹ' ਦਾ ਸ਼ਬਦ ਜੋੜਨਾ ਅੰਗਰੇਜ਼ ਰਾਜ ਵਿਰੁੱਧ ਬਗਾਵਤ ਕਰਨ ਦੇ ਸਮਅਰਥਕ ਗਰਦਾਨਿਆ ਜਾਂਦਾ ਸੀ। ਇਸ ਲਈ ਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਸ਼ਰਧਾਲੂਆਂ ਵਲੋਂ ਪਾਤਸ਼ਾਹ ਦਾ ਸ਼ਬਦ ਜੋੜਨਾ ਅੰਗਰੇਜ਼ ਹਾਕਮਾਂ ਦੀ ਨਜ਼ਰ ਵਿਚ 'ਕੂਕਾ ਤਹਿਰੀਕ' ਨੂੰ ਬਾਗੀ ਠਹਿਰਾਂਦਾ ਸੀ।

ਅੰਗਰੇਜ਼ ਹਾਕਮਾਂ ਨੇ ਨਾਮਧਾਰੀਆਂ ਦੇ ਇਸ ਪ੍ਰੋਗਰਾਮ ਨੂੰ ਆਪਣੀ ਸਰਕਾਰ ਦੇ ਖਿਲਾਫ ਇਕ ਸਮਾਨਤੰਤਰ ਸਰਕਾਰ ਸਮਝਿਆ ਅਤੇ ਇਸ ਨਾਲ ਬਾਗੀਆਂ ਵਾਲਾ ਸਲੂਕ ਕੀਤਾ। (ਕਾਮਰੇਡ ਸੋਹਨ ਸਿੰਘ ਜੋਸ਼)

*****

# ਬੁਚੜਖਾਨੇ ਜਾਂ ਅੰਗਰੇਜ਼ੀ ਹਕੂਮਤ ਉੱਤੇ ਹਮਲੇ

## ਸਾਕਾ ਰਾਇਕੋਟ

ਅੰਗਰੇਜ਼ੀ ਸਤਾ ਦੇ ਪ੍ਰਤੀਕ ਅਤੇ ਭਾਰਤੀਆਂ ਦੀ ਗੁਲਾਮੀ ਦੇ ਸੂਚਕ ਬੁਚੜਖਾਨੇ ਹਰ ਦੇਸ਼ ਭਗਤ ਦੀ ਅੱਖ ਵਿਚ ਰੜਕਦੇ ਸਨ। ਪਰ ਅੰਗਰੇਜ਼ ਸਰਕਾਰ ਨੇ ਚੁਤਰਾਈ ਨਾਲ ਜਿਸ ਜਿਸ ਰਾਜ ਵਿਚ ਪੈਰ ਪਸਾਰੇ ਬਹੁਗਿਣਤੀ ਲੋਕਾਂ ਨੂੰ ਦਬਾ ਲਿਆ, ਝੋਲੀ ਚੁਕ ਬਣਾ ਲਿਆ ਜਾਂ ਉਦਾਸੀਨ ਕਰ ਦਿੱਤਾ। ਥੋੜ੍ਹੇ ਰਹਿੰਦੇ ਸਰਗਰਮ ਘਟ ਗਿਣਤੀ ਕਾਰਨ ਅਸਮਰਥ ਮਹਿਸੂਸ ਕਰਨ ਲਗਦੇ ਸਨ। ਪੰਜਾਬੀਆਂ ਵਿਚ ਵੀ ਗੌਰਵ ਭਾਵਨਾ ਦੇ ਬਚੇ ਹੋਏ ਅੰਸ਼ਾਂ ਦੀ ਪਰਖ ਲਈ ਅੰਗਰੇਜ਼ਾਂ ਨੇ ਅੰਮ੍ਰਿਤਸਰ ਦੀ ਪਵਿਤਰ ਧਰਤੀ ਤੇ ਇਕ ਨਹੀਂ ਦੋ-ਦੋ ਬੁਚੜਖਾਨੇ ਖੋਲ੍ਹੇ ਤੇ ਇਸ ਤਰ੍ਹਾਂ ਪੰਜਾਬ ਦੇ ਹੋਰ ਇਲਾਕਿਆਂ ਵਿਚ ਵੀ ਗਊ ਕਸ਼ੀ ਹੋਣ ਲਗੀ। ਇਸ ਤਰ੍ਹਾਂ ਦਾ ਇਕ ਬੁਚੜਖਾਨਾ ਲੁਧਿਆਣਾ ਜ਼ਿਲ੍ਹੇ ਦੇ ਅਫ਼ਸਰ ਮਿਸਟਰ ਰਿਕਟਸ ਦੇ ਹੁਕਮ ਨਾਲ ਰਾਇਕੋਟ 1856 ਈਸਵੀ ਤੋਂ ਚਲ ਰਿਹਾ ਸੀ, ਜਿਸ ਦੇ ਮੁੱਖ ਬੁਚੜ ਸਨ ਰਾਂਝਾ ਤੇ ਬੂਟਾ। ਉਹਨਾਂ ਦੋਵੇਂ ਬੁਚੜਾਂ ਵਿਰੁੱਧ ਕਾਨੂੰਨੀ ਉਲੰਘਣਾ ਦੇ ਕੇਸ ਵੀ ਦਰਜ ਹੋਏ। ਅਦਾਲਤ ਨੇ ਜੁਰਮਾਨੇ ਵੀ ਕੀਤੇ। ਪਰ ਬੁਚੜਖਾਨਾ ਜਿਊਂ ਦਾ ਤਿਊਂ ਚਲਦਾ ਆ ਰਿਹਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ 12-13 ਸਾਲਾਂ ਦੇ ਪ੍ਰਚਾਰ ਨੇ ਸਮਾਜ ਵਿਚ ਚੇਤਨਾ ਲੈ ਆਂਦੀ ਸੀ। ਨਾਮਧਾਰੀ ਸਿੱਖ ਇਹ ਬੁਚੜਖਾਨੇ ਆਪਣੀ ਕੌਮੀ ਮੌਤ ਦੇ ਤੁਲ ਸਮਝਣ ਲਗੇ ਸਨ। ਇਸ ਲਈ ਉਹਨਾਂ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਪਹਿਲਾ ਹਮਲਾ ਅੰਮ੍ਰਿਤਸਰ ਸਥਿਤ ਬੁਚੜਖਾਨੇ ਉੱਤੇ 14-15 ਜੂਨ ਦੀ ਰਾਤ ਨੂੰ 1871 ਈ. ਨੂੰ ਕੀਤਾ। ਬੁਚੜ ਮਾਰ ਦਿੱਤੇ ਅਤੇ ਗਊਆਂ ਅਜ਼ਾਦ ਕਰ ਦਿੱਤੀਆ। ਇਕ ਮਹੀਨੇ ਬਾਅਦ ਹੀ 15 ਜੁਲਾਈ 1871 ਈ. ਰਾਤ ਕਰੀਬ 8 ਵਜੇ ਰਾਇਕੋਟ ਬੁਚੜਖਾਨੇ ਉੱਤੇ ਹੱਲਾ ਬੋਲ ਦਿੱਤਾ। ਤਿੰਨ ਸਿੰਘ ਅੰਦਰ ਗਏ, ਬੁਚੜ ਮਾਰੇ, ਗਊਆਂ ਅਜ਼ਾਦ ਕੀਤੀਆਂ ਬਾਕੀ ਸਿੱਖ ਬਾਹਰ ਖੜ੍ਹੇ ਰਹੇ। ਉਸ ਸਮੇਂ ਬਰਸਾਤ ਹੋ ਰਹੀ ਸੀ। ਪੁਲੀਸ ਥਾਨਾ ਬੁਚੜਖਾਨੇ ਤੋਂ 500 ਗਜ ਦੀ ਦੂਰੀ 'ਤੇ

ਸੀ। ਪੁਲੀਸ ਆਈ ਵੀ ਪਰ ਸੁਰਾਗ ਨਾ ਲੱਗਾ।

ਅਗਲੇ ਦਿਨ ਖ਼ਬਰ ਮਿਲਦੇ ਡਿਪਟੀ ਕਮਿਸ਼ਨਰ ਲੁਧਿਆਣਾ ਮਿਸਟਰ ਕਾਵਨ ਅਤੇ ਡਿਪਟੀ ਸੁਪਰਇੰਨਟੈਂਡੈਂਟ ਪੁਲੀਸ ਮਿਸਟਰ ਹੈਚਲ 16 ਜੁਲਾਈ ਨੂੰ ਰਾਤ ਪਏ ਰਾਇਕੋਟ ਵਾਇਆ ਜਗਰਾਉਂ ਪਹੁੰਚੇ। ਬੁਚੜਖਾਨੇ ਤੇ ਹਮਲਾ ਕਰਨ ਵਾਲਿਆਂ ਦਾ ਸੁਰਾਗ ਦੇਣ ਵਾਲੇ ਨੂੰ 1000 ਰੁ. ਇਨਾਮ ਅਤੇ ਵਾਅਦਾ ਮੁਆਫ਼ ਗਵਾਹ ਨੂੰ ਸਜਾ ਤੋਂ ਬਚਾਉਣ ਦਾ ਐਲਾਨ ਕਰ ਦਿੱਤਾ। ਖੁਰਾ ਲੱਭਣ ਵਾਲੇ ਵੀ ਛੱਡੇ। ਭੰਮਾ ਸਿੰਘ ਤੇ ਭੂਪਾ ਪੈੜਾਂ ਲਭਦੇ ਰਾਇਕੋਟ ਤੋਂ ਨਾਭਾ ਰਿਆਸਤ ਦੇ ਪਿੰਡ ਦਲਾਲਦੀ ਵਾਲ ਤੱਕ ਲੈ ਗਏ। ਇਥੋਂ ਦੇ ਆਦਮੀ ਦੇ ਖੁਰੇ ਵੱਖ ਹੋ ਗਏ। ਛੇ ਜਣਿਆਂ ਦੇ ਖੁਰੇ ਰਿਆਸਤ ਪਟਿਆਲਾ ਦੇ ਪਿੰਡ ਛੀਨੀਵਾਲ ਪਹੁੰਚ ਗਏ। ਮਹਾਰਾਜਾ ਮਹਿੰਦਰ ਸਿੰਘ ਨੂੰ ਅੰਗਰੇਜ਼ ਨੇ ਤਾਰ ਭੇਜੀ। "ਰਾਇਕੋਟ ਕਾਤਲਾਂ ਦੇ ਖੁਰੇ ਛੀਨੀਵਾਲ ਰਿਆਸਤ ਪਟਿਆਲਾ ਪਹੁੰਚ ਗਏ ਹਨ। ਇਸ ਲਈ ਲੈਫਟੀਨੈਂਟ ਗਵਰਨਰ ਸਾਹਿਬ ਆਪ ਨੂੰ ਕਹਿੰਦੇ ਹਨ ਕਿ ਆਪ ਇਨ੍ਹਾਂ ਦੋਸ਼ੀਆਂ ਨੂੰ ਗ੍ਰਿਫਤਾਰ ਕਰਾਉਣ ਲਈ ਹਰ ਪ੍ਰਕਾਰ ਦੀ ਸਹਾਇਤਾ ਦੇਵੋ।" ਤਾਰ ਮਿਲਦਿਆਂ ਮਹਾਰਾਜਾ ਪਟਿਆਲਾ ਨੇ ਦੋਸ਼ੀਆਂ ਨੂੰ ਫੜਾਉਣ ਵਾਲੇ ਨੂੰ 250 ਰੁਪਏ ਨਕਦੀ ਇਨਾਮ ਦੇਣ ਦਾ ਐਲਾਨ ਕਰ ਦਿੱਤਾ। ਮਹਾਰਾਜਾ ਨਾਬਾ ਹੀਰਾ ਸਿੰਘ ਨੇ ਵੀ ਲੁਧਿਆਣੇ ਆਪਣੇ ਵਕੀਲ ਅਤੇ ਹੋਰ ਅਫ਼ਸਰਾਂ ਨੂੰ ਹੁਕਮ ਕੀਤਾ ਕਿ ਇਸ ਮਾਮਲੇ ਵਿਚ ਅੰਗਰੇਜ਼ਾਂ ਦੀ ਪੂਰੀ-ਪੂਰੀ ਮਦਦ ਕਰੋ।

ਉਤੋਂ ਹੇਠੋਂ ਤਿੰਨ ਹਮਲਿਆਂ ਨੇ ਅੰਗਰੇਜ਼ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ। ਡਿਪਟੀ ਇਨਸਪੈਕਟਰ ਜਨਰਲ ਪੰਜਾਬ ਕਰਨਲ ਬੇਲੀ ਖੁਦ ਰਾਇਕੋਟ ਪਹੁੰਚ ਗਿਆ।

ਰਿਆਸਤ ਪਟਿਆਲਾ ਵੱਲੋਂ 21 ਜੁਲਾਈ ਨੂੰ ਖਬਰ ਦਿੱਤੀ ਗਈ ਕਿ ਉਹਨਾਂ ਨੇ 7 ਕੂਕੇ ਆਪਣੀ ਰਿਆਸਤ ਵਿਚ ਫੜ ਲਏ ਹਨ।

ਪੰਜਾਬ ਦੇ ਸੈਕਟਰੀ ਮਿਸਟਰ ਗਰਿਫਨ ਨੇ ਸਕੱਤਰ ਭਾਰਤ ਸਰਕਾਰ ਮਿਸਟਰ

ਏ.ਸੀ. ਬੇਲੀ ਨੂੰ ਇਤਲਾਹ ਦਿੱਤੀ ਕਿ ਭਾਵੇਂ ਕੁਦਰਤੀ ਤੌਰ ਤੇ ਸਿੱਖ ਕੂਕਿਆਂ ਸਿਰ ਇਹ ਦੋਸ਼ ਥਪਣਗੇ, ਪਰ ਮੈਨੂੰ ਅਜੇ ਭੀ ਪੱਕਾ ਵਿਸ਼ਵਾਸ ਨਹੀਂ ਕਿ ਅਸਲੀ ਆਦਮੀ ਫੜੇ ਗਏ ਹੋਣਗੇ। ਇਧਰ ਖਜਾਨ ਸਿੰਘ ਨੂੰ ਜਿਸ ਦੇ ਡੇਰੇ ਕਸਾਈਆਂ ਦੇ ਕਾਤਲਾਂ ਦੇ ਖੁਰੇ ਪਹੁੰਚੇ ਸਨ ਜਦੋਂ ਥਾਣੇਦਾਰ ਮੁਵਕੱਲ ਹੁਸੈਨ ਦੇ ਪੇਸ਼ ਕੀਤਾ ਗਿਆ ਤਾਂ ਉਸ ਨੇ ਤਿੰਨ ਤਲਵਾਰਾਂ ਕਢਾ ਦਿੱਤੀਆ ਤੇ ਛੀਨੀਵਾਲ ਦੇ ਦਲ ਸਿੰਘ, ਨਾਈਵਾਲ ਪਿੰਡ ਦਾ ਰਤਨ ਸਿੰਘ ਤੇ ਪਿਥੋ ਦੇ ਤਿੰਨ ਆਦਮੀਆ ਦੇ ਨਾਂ ਦੱਸੇ ਜੋ ਬੁਚੜਾਂ ਦੇ ਕਾਤਲ ਸਨ। ਦਲ ਸਿੰਘ ਨੂੰ ਜਦੋਂ ਛੀਨੀਵਾਲ ਤੋਂ ਲਿਆ ਕੇ ਬਸੀਆਂ ਕੋਠੀ ਮੈਜਿਸਟਰੇਟ ਕੋਲ ਪੇਸ਼ ਕੀਤਾ ਤਾਂ ਉਸ ਨੇ ਚੂਹੜ ਚਕੀਏ ਗੁਲਾਬ ਸਿੰਘ ਦਾ ਨਾਂ ਲੈ ਦਿੱਤਾ। 23 ਜੁਲਾਈ ਤੱਕ ਉਹ ਵੀ ਫੜਿਆ ਗਿਆ। ਦਲ ਸਿੰਘ ਨੇ ਗੁਨਾਹ ਦਾ ਇਕਬਾਲ ਕਰ ਲਿਆ ਅਤੇ ਧਰਤੀ ਵਿਚ ਦਬੀਆਂ ਚਾਰ ਕਿਰਪਾਨਾਂ ਵੀ ਕੱਢ ਕੇ ਪੇਸ਼ ਕਰ ਦਿੱਤੀਆਂ। ਹੁਣ ਵਾਰੀ ਪਿਥੋ ਵਾਲਿਆਂ ਦੀ ਸੀ। ਸਤਿਗੁਰੂ ਬਿਲਾਸ ਦਾ ਕਰਤਾ ਸੰਤੋਖ ਸਿੰਘ ਲਿਖਦਾ ਹੈ - "ਦਲੂ ਪਿਥੋਵਾਲੀਆਂ ਨੂੰ ਜਾਇ ਕੇ ਫੜਾਉਣ ਲੱਗਾ। ਤੇਜਾ ਸਿੰਘ ਢਿਲਮਾ ਵਾਲੇ ਨੇ ਖਬਰ ਦਿੱਤੀ ਕੇ ਜੇਠੂ ਪੁਰੇ ਮੇ ਰਸਾਲਾ ਆਏ ਉਤਰਿਆ ਹੈ ਤੁਹਾਡੇ ਫੜਨੇ ਕੋ, ਤੁਸੀ ਆਪਣਾ ਬੰਦੋਬਸਤ ਕਰੋ। ਸਾਰੇ ਸਿੰਘ ਝਿੜੀ ਮੇਂ ਜਾਇ ਬੈਠੇ। ਦੂਲਾ ਸਿੰਘ ਨੇ ਕਿਹਾ, ਤੁਸੀਂ ਭਜ ਜਾਓ, ਤੁਹਾਡੇ ਜਿੰਮੇ ਹੈ, ਤੁਹਾਨੂੰ ਨਹੀਂ ਛਡਣਗੇ। ਤੁਸੀਂ ਨਹੀਂ ਬਚੋਗੇ। ਮਸਤਾਨ ਸਿੰਘ ਨੇ ਕਿਹਾ ਕਿ ਜੇ ਭਜ ਗਏ ਤਾਂ ਹੋਰਨਾਂ ਕੋ ਦੁਖ ਦੇਣਗੇ, ਤਾਂ ਤੇ ਅਸਾਂ ਕਿਤਾ ਹੈ, ਕਾਰਣ ਅਸੀਂ, ਸੀਸ ਤੇ ਸਹਾਰਾਂ ਗੇ, ਹੋਰ ਕੋ ਦੁਖ ਨਾ ਦੇਣਾ ਹੈ। ਨਾਲੇ ਕਰਕੇ ਕਾਰਾ ਕਰਕੇ ਨਸਣਾ ਨਾ ਚਾਹੀਏ। ਸਾਹਮਣੇ ਸੀਸ ਦੇਵਾਂਗੇ।"

ਇਸ ਤਰ੍ਹਾ ਇਸ ਸਾਕੇ ਵਿਚ ਭਾਗ ਲੈਣ ਵਾਲੇ ਸੰਤ ਮਸਤਾਨ ਸਿੰਘ, ਮੰਗਲ ਸਿੰਘ, ਗੁਰਮੁੱਖ ਸਿੰਘ ਵੀ ਗ੍ਰਿਫਤਾਰ ਹੋ ਗਏ। ਦੋ ਪਹਿਲਾਂ ਹੀ ਫੜੇ ਸਨ। ਦਲ ਸਿੰਘ ਨੇ ਰਤਨ ਸਿੰਘ ਨਾਈ ਵਾਲੇ ਨੂੰ ਵੀ ਜਾ ਫੜਾਇਆ। ਸੂਬਾ ਰਤਨ ਸਿੰਘ ਹੁਰੀਂ ਖੰਨਿਓਂ ਕੈਦ ਕਰ ਲਏ ਗਏ।

24 ਜੁਲਾਈ 1871 ਨੂੰ ਮਿ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਬਸੀਆਂ ਦੀ ਕੋਠੀਓਂ ਪੰਜਾਬ ਸਰਕਾਰ ਨੂੰ ਭੇਜੀ ਰਿਪੋਰਟ ਵਿਚ ਲਿਖਿਆ - "ਸੱਤ ਫੜੇ ਗਏ ਕੂਕਿਆਂ 'ਚੋਂ ਚਾਰ ਨਿਰ ਸੰਦੇਹ ਕਤਲ ਦੇ ਦੋਸ਼ੀ ਹਨ। ਉਹਨਾਂ ਦੀਆਂ ਤਲਵਾਰਾਂ ਵੀ ਮਿਲ ਗਈਆ ਹਨ। ਇਹਨਾਂ ਵਿਚੋਂ ਚਹੁੰ ਤਲਵਾਰਾਂ ਉੱਤੇ ਲਹੂ ਦੇ ਛਿਟੇ ਹਨ ਤੇ ਮਾਸ ਵੀ ਲਗਾ ਹੋਇਆ ਹੈ। ਦਲ ਸਿੰਘ ਵਾਅਦਾ ਮੁਆਫ ਗਵਾਹ ਬਣ ਗਿਆ ਹੈ। ਗੁਲਾਬ ਸਿੰਘ ਫੜਿਆ ਗਿਆ ਹੈ, ਇਨ੍ਹਾਂ ਇਲਾਕਿਆਂ ਦਾ ਸੂਬਾ ਗਿਆਨੀ ਸਿੰਘ ਹੈ। ਰਤਨ ਸਿੰਘ ਉਸ ਦਾ ਉਪਨਾਮ ਹੈ। ਗਿਆਨੀ ਸਿੰਘ ਪਹਿਲਾਂ ਵੀ ਪਟਿਆਲੇ ਵਿਚ ਦੋ ਸਾਲ ਕੈਦ ਕਟ ਚੁਕਾ ਹੈ।"

ਕੇਵਲ ਇਕ ਦੋ ਦਿਨਾਂ ਵਿਚ ਮਿਸਲ ਮੁਕੰਮਲ ਕਰਕੇ ਮੈਜਿਸਟਰੇਟ ਕੋਲੋਂ ਹੁੰਦੀ ਸ਼ੈਸਨ ਜਜ ਦੇ ਸੁਪਰਦ ਕਰ ਦਿੱਤੀ ਗਈ। ਸ਼ੈਸਨ ਜੱਜ ਮਿਸਟਰ ਜੇ. ਡਬਲਯੂ. ਮੈਕਨਬ ਪਹਿਲਾਂ ਤੋਂ ਹੀ ਬਸੀਆਂ ਕੋਠੀ ਪਹੁੰਚ ਗਿਆ ਸੀ। ਮੁਕਦਮਾ ਪੇਸ਼ ਹੋਇਆ। ਗਵਾਹੀਆਂ ਹੋਈਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਗਵਾਹੀ ਲਈ ਬਸੀਆਂ ਬੁਲਾਇਆ ਗਿਆ।

27 ਜੁਲਾਈ, 1871 ਨੂੰ ਸੈਸ਼ਨ ਜੱਜ ਨੇ ਸੰਤ ਮਸਤਾਨ ਸਿੰਘ, ਸੰਤ ਮੰਗਲ ਸਿੰਘ ਤੇ ਸੰਤ ਗੁਰਮੁੱਖ ਸਿੰਘ ਨੂੰ ਤਿੰਨੋਂ ਪਿੰਡ ਪਿਥੋ ਦੇ ਅਤੇ ਗੁਲਾਬ ਸਿੰਘ ਚੁਹੜ ਚਕੀਏ ਨੂੰ ਕਤਲਾਂ ਦੇ ਦੋਸ਼ੀ ਕਰਾਰ ਦੇ ਕੇ ਮੌਤ ਦੀਆਂ ਸਜਾਵਾਂ ਦਿੱਤੀਆਂ। ਅਸੈਸਰਾਂ ਨੇ ਵੀ ਮੁਲਜਮਾਂ ਨੂੰ ਦੋਸ਼ੀ ਕਰਾਰ ਦੇ ਦਿੱਤਾ।

28 ਅਗਸਤ ਪਿੱਛੋਂ ਇਹਨਾਂ ਸਿੰਘਾ ਨੂੰ, ਸੂਬਾ ਰਤਨ ਸਿੰਘ ਅਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣਾ ਜੇਲ ਵਿੱਚ ਭੇਜ ਦਿੱਤਾ ਗਿਆ ਅਤੇ ਮਿਸਲ ਚੀਫ ਕੋਰਟ ਨੂੰ ਸਜਾਇ ਮੌਤ ਪੱਕੀ ਕਰਨ ਲਈ ਭੇਜ ਦਿੱਤੀ ਗਈ।

1 ਅਗਸਤ 1871 ਨੂੰ ਚੀਫ ਕੋਰਟ ਦੇ ਦੋ ਜੱਜਾਂ ਸੀ. ਬੋਲੀਨਸ ਤੇ ਦੂਸਰੇ ਜੱਜ

ਜੇ.ਐਸ. ਕੈਮਪਬੈਲ ਨੇ ਚਾਰਾ ਮੁਲਜਮਾਂ ਦੀ ਫਾਂਸੀ ਦੀ ਸਜ਼ਾ ਪਕੀ ਕਰ ਦਿੱਤੀ। ਕੁਲ ਦਿਨਾਂ ਵਿਚ ਮੁਕਦਮੇ ਦੀ ਮਿਸਲ ਤਿਆਰ ਹੋਈ, ਗਵਾਹੀਆਂ ਹੋਈਆਂ, ਸੈਸ਼ਨ ਨੇ ਫੈਸਲਾ ਦਿੱਤਾ ਅਤੇ ਚੀਫ਼ ਕੋਰਟ ਨੇ ਮੋਹਰ ਲਾ ਦਿੱਤੀ।

ਪਰ ਇਸ ਮੁਕਦਮੇ ਦਾ ਪਾਸ ਪਹਿਲੂ ਹੈ। ਚੀਫ ਕੋਰਅ ਦੇ ਫਾਂਸੀ ਦਾ ਹੁਕਮ ਹੋਣ ਉਪਰੰਤ ਗੁਲਾਬ ਸਿੰਘ ਨੂੰ ਵਾਅਦਾ ਮੁਆਫ ਗਵਾਹ ਬਣਾਇਆ ਗਿਆ। ਕੀ ਕਾਨੂੰਨ ਅਨੁਸਾਰ ਐਸਾ ਹੋ ਸਕਦਾ ਹੈ? ਪਰ ਨਾਮਧਾਰੀਆਂ ਉੱਤੇ ਕਾਨੂੰਨ ਦੀ ਥਾਂ ਸਿਆਸਤ ਲਾਗੂ ਸੀ, ਕਿਉਂਕਿ ਉਨ੍ਹਾਂ ਨੇ ਬੁਚੜ ਵੱਢ ਕੇ ਸਰਕਾਰੀ ਹੁਕਮ ਤੋੜੇ ਸਨ ਅਤੇ ਸਰਕਾਰ ਦਾ ਵਕਾਰ ਮਿਟੀ ਵਿਚ ਮਿਲਾ ਦਿੱਤਾ ਸੀ।

"ਇਹ ਗੁਲਾਬ ਸਿੰਘ ਉਹੀ ਲੁੱਚਾ ਅਤੇ ਗੰਦਾ ਬੰਦਾ ਸੀ ਜਿਸ ਦਾ ਜਿਕਰ ਗੁਰੂ ਰਾਮ ਸਿੰਘ ਦੀਆਂ ਚਿੱਠੀਆਂ ਦੀਆਂ ਅੰਗਰੇਜੀ ਨਕਲਾਂ ਵਾਲੀ ਕਿਤਾਬ ਵਿਚ ਮਿਸਟਰ ਬਾਰ ਬਰਟਨ ਨੇ ਇਕ ਨੋਟ ਵਿਚ ਕੀਤਾ ਹੈ। ਇਹ ਦਮਦਮੇ ਸਾਹਿਬ ਵਿਦਿਆ ਪੜ੍ਹਿਆ ਹੈ। ਕਾਮੀ, ਦੁਰਾਚਾਰੀ ਅਤੇ ਬਦਮਾਸ਼ ਹੋਣ ਕਰਕੇ ਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਸੰਗਤ ਵਿਚੋਂ ਛੇਕ ਦਿੱਤਾ ਸੀ। ਸੰਮਤ 1920 ਵਾਲੀ ਗਸ਼ਤੀ ਚਿੱਠੀ ਵਿਚ ਵੀ ਗੁਰੂ ਰਾਮ ਸਿੰਘ ਜੀ ਨੇ ਸੰਗਤਾ ਨੂੰ ਹੁਕਮ ਕੀਤਾ ਸੀ ਕਿ ਇਸ ਭਰਿਸ਼ਟੇ ਹੋਏ ਨੂੰ ਸੰਗਤ ਵਿਚ ਨਾ ਆਉਣ ਦਿਓ।" (ਨਾਹਰ ਸਿੰਘ ਨਾਮਧਾਰੀ ਇਤਿਹਾਸ ਪੰਨਾ)

ਇਸ ਤਰ੍ਹਾਂ ਸਜਾ ਪੱਕੀ ਹੋਣ ਉੱਤੇ 5 ਅਗਸਤ 1871 ਈ. ਨੂੰ ਤਿੰਨਾਂ ਸਿੰਘਾਂ ਸੰਤ ਮਸਤਾਨ ਸਿੰਘ, ਸੰਤ ਮੰਗਲ ਸਿੰਘ ਤੇ ਸੰਤ ਗੁਰਮੁੱਖ ਸਿੰਘ ਨੂੰ ਰਾਇਕੋਟ ਬੁਚੜਖਾਨੇ ਦੇ ਨੇੜੇ ਹੀ ਪਬਲਿਕ ਵਿਚ ਫਾਂਸੀ ਗਢ ਕੇ ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ।

*****

# ਸੂਬਾ ਰਤਨ ਸਿੰਘ ਤੇ ਸੰਤ ਰਤਨ ਸਿੰਘ ਜੀ ਨੂੰ ਫਾਂਸੀ

ਅੰਗਰੇਜ਼ ਸਰਕਾਰ ਮਨ ਬਣਾ ਚੁਕੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਤੇ ਕਿਸੇ ਨਾ ਕਿਸੇ ਤਰ੍ਹਾਂ ਮੁਕਦਮਾ ਚਲਾ ਕੇ ਅਤੇ ਸਜਾਵਾਂ ਦੇ ਕੇ 'ਕੂਕਾ ਅੰਦੋਲਨ' ਸਮਾਪਤ ਕਰ ਦਿੱਤਾ ਜਾਵੇ। ਸੂਬਾ ਗਿਆਨੀ ਰਤਨ ਸਿੰਘ ਪ੍ਰਮੁੱਖ ਸੂਬਿਆਂ ਵਿੱਚੋਂ ਸੀ। ਇਸ ਲਈ ਰਾਇਕੋਟ ਸਾਕੇ ਦੀ ਆੜ੍ਹ ਵਿਚ ਅਗਰੇਜ਼ ਨੇ ਸੂਬਾ ਰਤਨ ਸਿੰਘ ਨੂੰ ਮਾਰ ਮੁਕਾਉਣ ਦੀ ਠਾਨ ਲਈ।

21 ਸਤੰਬਰ 1871 ਨੂੰ ਮੈਜਿਸਟਰੇਟ ਨੇ ਇਕ ਮਿਸਲ ਤਿਆਰ ਕਰਕੇ ਸੈਸ਼ਨ ਜੱਜ ਮਿ. ਜੇ.ਡਬਲਯੂ. ਮੈਕਨਬ ਦੇ ਪੇਸ਼ ਕੀਤੀ। ਜਿਸ ਅਨੁਸਾਰ ਸੂਬਾ ਰਤਨ ਸਿੰਘ ਮੰਡੀ ਅਤੇ ਰਤਨ ਸਿੰਘ ਪਿੰਡ ਨਾਈ ਵਾਲ ਉੱਤੇ ਹਿੰਦ ਡੰਡਾਵਲੀ ਦੀਆਂ ਧਾਰਾ 109 ਅਤੇ 302 ਤਹਿਤ ਇਲਜਾਮ ਲਗਾਇਆ ਗਿਆ ਸੀ ਕਿ ਇਹਨਾਂ ਨੇ ਕਾਤਲਾਂ ਨੂੰ ਕਤਲ ਕਰਨ ਅਤੇ ਇਹਨਾਂ ਦੇ ਕਹਿਣ ਤੇ ਕਤਲ ਕੀਤੇ ਹਨ।

ਮਿਸਟਰ ਮੈਕਨਬ ਸੈਸ਼ਨ ਜੱਜ ਨੇ ਦਲ ਸਿੰਘ ਤੇ ਗੁਲਾਬ ਸਿੰਘ ਵਾਹਦਾ ਮੁਆਫ਼ ਸਰਕਾਰੀ ਗਵਾਹਾਂ, ਰਾਮ ਕੌਰ, ਦੀਦਾਰ ਸਿੰਘ ਸਾਧ, ਜੀਊਣ ਸਿੰਘ ਨੰਬਰਦਾਰ ਪਿੰਡ ਜੋਗਾ, ਕਾਲਾ ਸਿੰਘ, ਜਵਾਹਰ ਸਿੰਘ ਤੇ ਗੁਰਦਿਤ ਸਿੰਘ ਦੇ ਬਿਆਨਾਂ ਦੇ ਅਦਾਰ ਉੱਤੇ ਰਤਨ ਸਿੰਘ ਨਾਈ ਵਾਲ ਦੇ ਬਿਆਨ ਤਹਿਤ ਫੈਸਲਾ ਦਿੱਤਾ ਕਿ ਦੋਵੇਂ ਸੂਬਾ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਨੇ ਤਲਵਾਰਾਂ ਇਕੱਠੀਆ ਕੀਤੀਆਂ ਅਤੇ ਹੋਰਨਾਂ ਬੰਦਿਆ ਨੂੰ ਬੁਚੜਾਂ ਦੇ ਕਤਲ ਕਰਨ ਲਈ ਚੁਕਣਾ, ਇਸ ਗਲ ਦਾ ਸਬੂਤ ਹਨ ਕਿ ਉਹਨਾਂ ਨੂੰ ਕਾਤਲਾਂ ਦੀ ਸਾਜਿਸ਼ ਦਾ ਪੂਰਾ-ਪੂਰਾ ਇਲਮ ਸੀ ਅਤੇ ਹਿੰਦ ਡੰਡਾਵਲੀ 109 ਅਤੇ 302 ਤਹਿਤ ਦੋਨਾਂ ਨੂੰ ਸਜਾਇ ਮੌਤ ਦੀ ਸਜਾ ਸੁਣਾ ਦਿੱਤੀ। ਤਿੰਨ ਦੇਸੀ ਅਸੈਸਰਾਂ ਮੀਰ ਗੁਲਾਮ ਮੁਹੰਮਦ, ਸ੍ਰੀ ਚੰਦੂ ਲਾਲ ਅਤੇ ਸ੍ਰੀ ਕਨੈਯਾ ਲਾਲ ਨੇ ਵੀ ਦੋਹਾਂ ਨੂੰ ਦੋਸੀ ਕਰਾਰ ਦੇਂਦੇ ਸੈਸ਼ਨ ਜੱਜ ਦੇ ਫੈਸਲੇ ਦੀ ਪੁਸ਼ਟੀ ਕਰ ਦਿੱਤੀ। ਇਹ ਫੈਸਲਾ

26 ਅਕਤੂਬਰ 1871 ਨੂੰ ਦਿੱਤਾ ਗਿਆ।

ਸੈਸ਼ਨ ਜੱਜ ਨੇ ਮੁਕਦਮਾ ਨੰਬਰ 65 ਸਾਲ 1871 ਦੇ ਹਵਾਲੇ ਨਾਲ ਹਿੰਦ ਡੰਡਾਵਲੀ 398 ਤਹਿਤ ਚੀਫ ਕੋਰਟ ਦੇ ਤਿੰਨ ਜੱਜਾਂ ਮਿਸਟਰ ਸੀ. ਬੋਲੀਨਸ, ਸੀ.ਆਰ. ਲਿੰਡਸੇ ਅਤੇ ਜੇ.ਸੀ. ਕੈਂਪਬੱਲ ਦੇ ਬੈਂਚ ਦੇ ਸਾਹਮਣੇ ਪੇਸ਼ ਕੀਤਾ। ਮਿਸਲ ਇਸ ਤਰ੍ਹਾ ਸੀ।

ਸਰਕਾਰ ਬਰਖਲਾਫ

1. ਰਤਨ ਸਿੰਘ ਪੁੱਤਰ ਬੁਧ ਸਿੰਘ
   ਜ਼ਾਤ ਕੂਕਾ, ਉਮਰ 28 ਸਾਲ, ਪਿੰਡ ਨਾਈਵਾਲ
2. ਗਿਆਨੀ ਪੜਨਾਓਂ ਰਤਨ ਸਿੰਘ
   ਪੁੱਤਰ ਰਾਮ ਕਿਸ਼ਨ, ਜਾਤ ਕੂਕਾ, ਉਮਰ 36 ਸਾਲ
   ਪਿੰਡ ਮੰਡੀ।

ਜੁਰਮ – ਕਤਲ ਕਰਨ ਕਰਵਾਉਣ ਲਈ ਚੁਕਣਾ ਦੇਣੀ।

ਹੇਠ – ਹਿੰਦ ਡੰਡਾਵਲੀ ਧਾਰਾ 109 ਅਤੇ 302

ਜੱਜ ਬੋਲੀਨਸ ਨੇ 11 ਨਵੰਬਰ 1871 ਈ. ਨੂੰ ਦੋਹਾਂ ਦੀ ਸਜਾਇ ਮੌਤ ਬਦਲ ਕੇ ਕਾਲੇ ਪਾਣੀ ਦੀ ਸਜਾ ਸੁਣਾਈ ਕਿਉਂਕਿ ਉਸ ਦੇ ਮੁਤਾਬਿਕ ਸੈਸ਼ਨ ਜੱਜ ਨੇ ਗਿਆਨੀ ਰਤਨ ਸਿੰਘ ਮੂਖਾ ਨੂੰ ਮੌਤ ਦੀ ਸਜਾ ਰਤਨ ਸਿੰਘ ਨਾਈਵਾਲੀਏ ਦੇ ਬਿਆਨ ਨੂੰ ਗਵਾਹੀ ਬਣਾ ਕੇ ਦਿੱਤੀ ਹੈ। ਇਹ ਕਾਨੂੰਨ ਅਤੇ ਫੌਜਦਾਰੀ ਮੁਕੱਦਮੇ ਦੀ ਕਾਰਵਾਈ ਦੀ ਰੀਤ ਦੇ ਵਿਰੁੱਧ ਸੀ. ਦੋਵੇਂ ਮੁਲਜਮਾਂ ਉੱਤੇ ਇਕੋ ਹੀ ਜੁਰਮ ਵਿਚ ਇਕੱਠਾ ਮੁਕੱਦਮਾ ਚਲ ਰਿਹਾ ਸੀ। ਇਸ ਲਈ ਜੋ ਕੁਝ ਵੀ ਰਤਨ ਸਿੰਘ ਨਾਈਵਾਲਾ ਕਹਿੰਦਾ ਹੈ ਉਸ ਨੂੰ ਕਾਨੂੰਨ ਅਨੁਸਾਰ ਗਵਾਹੀ ਨਹੀਂ ਮੰਨਿਆ ਜਾ ਸਕਦਾ। ਇਸੇ ਤਰ੍ਹਾਂ ਉਸ ਨੇ ਬਾਕੀ ਗਵਾਹੀਆਂ ਗੁਲਾਬ ਸਿੰਘ, ਦੀਦਾਰ ਸਿੰਘ ਸਾਧ ਮੋੜਾਵਾਲਾ, ਗੁਰਦਿੱਤ ਸਿੰਘ, ਰਾਮ ਕੌਰ ਅਤੇ ਦਲ ਸਿੰਘ ਦੀਆਂ ਗਵਾਹੀਆਂ ਦੇ ਝੂਠ ਸੱਚ ਦਾ ਖੂਬ ਨਿਸਤਾਰਾ ਕੀਤਾ।

ਜੀਉਣ ਸਿੰਘ ਅਤੇ ਕਾਲਾ ਸਿੰਘ ਦੀਆਂ ਗਵਾਹੀਆਂ ਤੋਂ ਇਹ ਸਾਬਤ ਨਹੀਂ ਸੀ ਹੁੰਦਾ ਕਿ ਗਿਆਨੀ ਨੇ ਸੱਚ ਮੁੱਚ ਇਨ੍ਹਾ ਕਤਲਾਂ ਵਿਚ ਸਿੱਧਾ ਹਿਸਾ ਲਿਆ ਸੀ। ਉਹ ਲਿਖਦਾ ਹੈ ਕਿ ਹੋ ਸਕਦਾ ਹੈ ਕਿ ਕਤਲਾਂ ਦੀਆਂ ਸਲਾਹਾਂ ਵਿਚ ਉਹ ਭੀ ਰਾਇ ਦਿੰਦਾ ਹੋਵੇ। ਇਸ ਲਈ ਉਸਨੇ ਮੌਤ ਦੀ ਸਜਾ ਬਦਲ ਕੇ ਕਾਲੇ ਪਾਣੀ ਦੀ ਸਜਾ ਦਾ ਫੈਸਲਾ ਦਿੱਤਾ। ਰਤਨ ਸਿੰਘ ਨਾਈਵਾਲੇ ਨੂੰ ਵੀ ਕਾਲੇ ਪਾਣੀ ਦੀ ਸਜਾ ਦਿੱਤੀ। ਪਰ ਜੱਜ ਕੈਂਪਬਲ ਨੇ ਇਸ ਮੁਕਦਮੇ ਨੂੰ ਨੀਮ ਸਿਆਸੀ ਰੰਗਤ ਦੇ ਕੇ ਸੈਸ਼ਨ ਜੱਜ ਵਾਲੀ ਸਜਾਇ ਮੌਤ ਫਾਂਸੀ ਦੀ ਸਜਾ 14 ਨਵੰਬਰ 1871 ਨੂੰ ਪੱਕੀ ਕਰ ਦਿੱਤੀ।

ਤੀਸਰੇ ਜੱਜ ਲਿੰਡਸੇ ਨੇ ਵੀ 23 ਨਵੰਬਰ 1871 ਨੂੰ ਆਪਣੇ ਸੰਖੇਪ ਫੈਸਲੇ ਵਿਚ ਦੋਹਾਂ ਸਿੰਘਾਂ ਨੂੰ ਸਜਾਇ ਮੌਤ ਦਾ ਫੈਸਲਾ ਪੱਕਾ ਕਰ ਦਿੱਤਾ।

ਇਸ ਤਰ੍ਹਾਂ ਚੀਫ·ਕੋਰਟ ਰਾਹੀਂ ਦੋ ਇਕ ਦੇ ਫੈਸਲੇ ਅਨੁਸਾਰ ਸੂਬਾ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਸਜਾਈ ਮੌਤ ਪੱਕੀ ਹੋ ਗਈ। ਫਾਂਸੀ ਲਈ 26 ਨਵੰਬਰ 1871 ਦਾ ਦਿਨ ਮੁਕੱਰਰ ਹੋ ਗਿਆ।

ਫਾਂਸੀ ਸਰੇਆਮ ਲੋਕਾਂ ਵਿਚ ਦਹਿਸ਼ਤ ਪੈਦਾ ਕਰਨ ਲਈ ਦਿੱਤੀ ਜਾਣੀ ਸੀ। ਫਾਂਸੀ ਲਈ ਲੁਧਿਆਣਾ ਸੈਂਟਰਲ ਜੇਲ ਦੇ ਬਾਹਰ ਬੋਹੜ ਨਾਲ ਰੇਸ਼ਮੀ ਰੱਸਿਆਂ ਦੀ ਫਾਂਸੀ ਲਗਾਈ ਗਈ। ਸੁਰੱਖਿਆ ਗਾਰਦ ਦਾ ਪ੍ਰਬੰਧ ਕੀਤਾ ਗਿਆ। ਲੋਕ ਬਹੁਤ ਇਕੱਠੇ ਹੋਏ। ਉਹਨਾਂ ਵਿਚ ਕੋਈ ਦੇਸ਼ ਪ੍ਰੇਮੀ ਸੀ, ਕੋਈ ਦਰਸ਼ਕ ਤੇ ਕੋਈ ਤਮਾਸ਼ਾ ਦੇਖਣ ਵਾਲੇ। ਪਰ ਚਾਰੋਂ ਤਰਫ ਸਨਾਟਾ ਸੀ ਚੁਪ ਸੀ। ਹੁਣ ਕੀ ਹੋਵੇਗਾ? ਕਿਵੇਂ ਹੋਵੇਗਾ? ਦੋਨੋਂ ਸਿੱਖਾਂ ਦਾ ਕੀ ਰਵੱਈਆ ਹੋਵੇਗਾ? ਇਸ ਤਰ੍ਹਾਂ ਦੇ ਕਈ ਪ੍ਰਸ਼ਨ ਲੋਕਾਂ ਦੇ ਮਨਾਂ ਵਿਚ ਚਲ ਰਹੇ ਸਨ। ਉਧਰ ਦੋਹਾਂ ਸਿੰਘਾਂ ਨੇ ਸਵੇਰੇ ਉਠ ਦਹੀਂ ਨਾਲ ਇਸ਼ਨਾਨ ਕੀਤਾ। ਚਿਟੇ ਬਸਤ੍ਰ ਧਾਰਨ ਕੀਤੇ। ਖੁਸ਼ੀ-ਖੁਸ਼ੀ ਬੈਰਕ ਵਿਚੋਂ ਬਾਹਰ ਬੋਹੜ ਕੋਲ ਜਿਥੇ ਫ਼ਾਂਸੀ ਗਢੀ ਸੀ, ਆ ਗਏ। ਲੋਕਾਂ ਦੇ ਦਿਲਾਂ ਦੀ ਧੜਕਣਾਂ ਥੰਮ ਗਈ ਸਬ ਚੌਕੰਨੇ

ਹੋ ਗਏ - "ਜੈ ਬਾਬੇ ਗਿਆਨਾ ਸਿੰਘ" ਤਖਤੇ ਪਰ ਚੜ੍ਹੇ, ਤਾਂ ਬੋਲਾ ਕੀਤਾ। ਬਿਲਿਆ ਮੂੰਹ ਤੇ ਸਾਹਮਣੇ ਰੱਖ, ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕਟ ਕੇ ਫੇਰ ਆਇਆ ਜਾਣ, ਜੁਆਨ ਹੋ ਕੇ ਬਦਲੇ ਲਵਾਂਗੇ... ਨਵੇਂ ਚੋਲੇ ਪਾਇਕੇ ਜੁਆਨ ਹੋਇਕੇ ਸ੍ਰੀ ਸਾਹਿਬ ਫੜਾਂਗੇ... ਤੁਸਾਂ ਦੇ ਤਹਿਤ ਨੂੰ ਉਠਾਵਾਂਗੇ, ਤੁਸਾਂ ਦੇ ਸਾਥ ਲੜਾਈ ਕਰਾਂਗੇ।

ਆਪ ਫਾਂਸੀ ਪਾਈ ਗਲ ਦੋਹਾਂ ਨੇ ਸਤਿ ਸ੍ਰੀ ਅਕਾਲ ਅਰਦਾਸਾ ਕਰਕੇ, ਪਟੜਾ ਪੈਰਾਂ ਹੇਠੋਂ ਖਿਚ ਲਿਆ ਤਾਂ ਅੰਤ ਦਾ ਝੂਟਾ ਆਇਆ। ਪ੍ਰਾਣ ਜੁਦਾ ਹੋਏ। ਦੋਹਾਂ ਸਿੰਘਾਂ ਕੋ ਬੁਢੇ ਦਰਿਆਏ ਤੇ ਲਜਾਇ ਕੇ ਦਾਹ ਦਿੱਤਾ।

ਇਸ ਤਰ੍ਹਾਂ ਭਾਰਤ ਮਾਤਾ ਦੇ ਦੋ ਸਪੂਤ ਦੋ ਰਤਨ ਸਤਿਗੁਰੂ ਰਾਮ ਸਿੰਘ ਦੇ ਲਾਡਲੇ ਸੂਬਾ ਗਿਆਨੀ ਰਤਨ ਸਿੰਘ ਤੇ ਉਸ ਦਾ ਸਾਥੀ ਸੰਤ ਰਤਨ ਸਿੰਘ ਦੇਸ਼ ਦੀ ਅਜ਼ਾਦੀ, ਕੌਮ ਅਤੇ ਧਰਮ ਦੀ ਰੱਖਿਆ ਲਈ ਸ਼ਹੀਦ ਹੋ ਗਏ।

ਅੱਜ ਇਹਨਾਂ ਸ਼ਹਾਦਤਾਂ ਨੂੰ 136 ਵਰ੍ਹੇ ਹੋ ਗਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਕੂਕਾ ਅੰਦੋਲਨ ਦੀ 150ਵੀਂ ਵਰੇ੍ਹਗੰਢ ਦੇਸ਼ ਵਾਸੀ ਮਨਾ ਰਹੇ ਹਨ।

ਪਰ ਲੁਧਿਆਣੇ ਵਿਖੇ ਪੁਰਾਣੀ ਜੇਲ ਵਾਲੀ ਥਾਂ ਤੇ ਉਸਰ ਰਹੇ ਨਾਮਧਾਰੀ ਸ਼ਹੀਦੀ ਸਮਾਰਕ ਵਿਚ ਸਥਿਤ ਉਹ ਫਾਂਸੀ ਵਾਲਾ ਬੋਹੜ ਆਪਣੇ ਬੁਢਾਪੇ ਵਿਚ ਵੀ ਜਵਾਨੀ ਮਹਿਸੂਸ ਕਰਦਾ ਹੈ ਕਿਉਂਕਿ ਉਸ ਦੇ ਨਾਲ ਇਤਿਹਾਸ ਜੁੜਿਆ ਹੈ। ਸ਼ਹੀਦਾਂ ਦੀ ਕੁਰਬਾਨੀ ਜੁੜੀ ਹੈ। ਸ਼ਹੀਦਾਂ ਦੇ ਸਪਰਸ਼ ਨੇ ਉਸ ਨੂੰ ਪਵਿੱਤਰ ਕਰ ਦਿੱਤਾ ਸੀ। ਅੱਜ ਵੀ ਇਸ ਦੇ ਪਤੇ ਟਾਹਣੀਆਂ, ਲਮਕੀਆਂ ਦਾਹੜੀਆਂ ਰੁਮਕ-ਰੁਮਕ ਸ਼ਰਧਾਲੂਆਂ ਤੇ ਦਰਸ਼ਨਾਰਥੀਆਂ ਨੂੰ ਸੂਬਾ ਰਤਨ ਸਿੰਘ ਤੇ ਸੰਤ ਰਤਨ ਸਿੰਘ ਦੀ ਕੁਰਬਾਨੀ ਦੀਆਂ ਗਥਾਵਾਂ ਸੁਣਾਂਦੀਆਂ ਮਹਿਸੂਸ ਹੁੰਦੀਆਂ ਹਨ।

ਅਸੀਂ ਦੇਸ਼ ਦੀ ਅਜ਼ਾਦੀ ਦੀ ਪਹਿਲੀ ਲੜਾਈ ਵਿਚ ਸ਼ਹੀਦ ਵਾਲੇ ਇਹਨਾਂ ਦੋ ਰਤਨਾਂ ਨੂੰ ਸਿਰ ਝੁਕਾ ਨਮਸਕਾਰ ਕਰਦੇ ਹਾਂ।

"ਸਲਾਮ ਹੈ ਉਨ ਸ਼ਹੀਦੋ ਕੋ ਜੋ ਖੋ ਗਏ
ਵਤਨ ਕੋ ਜਗ੍ਹਾ ਕਰ ਜੋ ਖੁਦ ਸੋ ਗਏ।"

*****

Printed at : Punjab Govt. Press, S.A.S. Nagar/6300/06-08

